# ਸੰਥਿਆ - ਤ੍ਵਪ੍ਰਸਾਦਿ ਸਵੱਯੇ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ |
|---|---|---|
| ੧ੴ ਵਾਹਿਗੁਰੂ ਜੀ ਕੀ ਫਤਹ ॥ | | |
| ਪਾਤਿਸ਼ਾਹੀ ੧੦॥ | | |
| ਤ੍ਵਪ੍ਰਸਾਦਿ ਸਵੱਯੇ | | ੧. ਭਾਈ ਤਲਵਾੜਾ ਜੀ ਮੁਤਾਬਕ "ਤ੍ਵਪ੍ਰਸਾਦਿ" ਦਾ ਉਚਾਰਨ "ਤੁਅਪ੍ਰਸਾਦਿ" ਹੈ। "ਤ੍ਵ" ਦਾ ਉਚਾਰਨ "ਤਵ" ਕਰਨਾ ਠੀਕ ਨਹੀਂ ਹੈ ਤੇ ਜੇਕਰ ਪੈਰ ਵਾਲਾ "ਵ" ਬੋਲਨਾ ਹੈ ਤਾਂ ਪੈਰ ਵਿਚ ਹੀ ਬੋਲਨਾ ਚਾਹੀਦਾ ਹੈ।<br>੨. ਸਵੱਯੇ - ਸਵੱਈਏ |
| ਸ੍ਰਾਵਗ ਸੁੱਧ ਸਮੂਹ ਸਿਧਾਨ ਕੇ, ਦੇਖਿ ਫਿਰਿਓ ਘਰ ਜੋਗ ਜਤੀ ਕੇ ॥ | ਸ਼ੁੱਧ | |
| ਸੂਰ ਸੁਰਾਰਦਨ, ਸੁੱਧ ਸੁਧਾਦਿਕ, ਸੰਤ ਸਮੂਹ ਅਨੇਕ ਮਤੀ ਕੇ ॥ | ਸ਼ੁੱਧ, ਮੱਤੀਂ | ੧. '"ਸੁਧਾਦਿਕ" ਦਾ ਉਚਾਰਨ "ਸ਼ੁਧਾਦਿਕ" ਕਰਨਾ ਠੀਕ ਨਹੀਂ ਹੈ। ਇਸ ਲਫਜ਼ ਦੀ ਸੰਧੀ ਹੈ - ਸੁਧਾ+ਆਦਿਕ। ਸੁਧਾ ਦਾ ਭਾਵ ਹੈ ਅੰਮ੍ਰਿਤ ਤੇ ਇਥੇ ਇਸ ਸ਼ਬਦ ਦਾ ਅਰਥ ਹੈ ਸੁਧਾ ਪੀਣ ਵਾਲੇ ਦੇਵਤੇ।<br>੨. ਮਤੀ ਦਾ ਭਾਵ ਹੈ ਮੱਤਾਂ ਦੇ ਭਾਵ ਧਰਮਾਂ ਦੇ। |
| ਸਾਰੇ ਹੀ ਦੇਸ ਕੋ, ਦੇਖਿ ਰਹਿਓ ਮਤ, ਕੋਊ ਨ ਦੇਖੀਅਤ ਪ੍ਰਾਨਪਤੀ ਕੇ ॥ | ਦੇਸ਼, ਮੱਤ | ਬਿਸ਼ਰਾਮ "ਮਤ" ਤੋਂ ਬਾਅਦ ਹੈ ਨਾ ਕਿ "ਰਹਿਓ" ਤੋਂ ਬਾਅਦ। ਗੁਰੂ ਸਾਹਿਬ ਫੁਰਮਾਉਂਦੇ ਹਨ ਕਿ ਉਹਨਾਂ ਨੇ ਸਾਰੇ ਦੇਸ਼ਾ ਦੇ ਸਾਰੇ ਮਤ (ਧਰਮ) ਦੇਖ ਲਏ ਹਨ ਪਰ ਕੋਈ ਵੀ ਪਰਮਾਤਮਾ ਦਾ ਮਤ ਨਹੀਂ। |
| ਸ੍ਰੀ ਭਗਵਾਨ ਕੀ ਭਾਇ ਕ੍ਰਿਪਾ ਹੂ ਤੇ, ਏਕ ਰਤੀ ਬਿਨੁ ਏਕ ਰਤੀ ਕੇ ॥੧॥ | ਹੂੰ, ਰੱਤੀ ਕੇ | ਪਹਿਲੇ "ਰਤੀ" ਤੇ ਅੱਧਕ ਦਾ ਉਚਾਰਨ ਨਹੀਂ ਕਰਨਾ ਕਿਉਂਕਿ ਇਸ ਸ਼ਬਦ ਦਾ ਭਾਵ ਹੈ ਪਿਆਰ ਪਰ ਦੂਜੇ "ਰਤੀ" ਨੂੰ "ਰੱਤੀ" ਵਾਂਗ ਪੜਨਾ ਹੈ ਕਿਉਂਕਿ ਇਸ ਸ਼ਬਦ ਦਾ ਭਾਵ ਹੈ ਬਹੁਤ ਥੋੜਾ। ਹਜ਼ੂਰ ਫੁਰਮਾਉਂਦੇ ਹਨ ਕਿ ਇਕ ਸਚੇ ਰਤੀ (ਪਿਆਰ) ਤੋਂ ਹੀਣੇ ਇਹ ਸਭ ਮਤ ਇਕ ਰੱਤੀ (ਥੋੜੇ ਮੁੱਲ) ਦੇ ਵੀ ਨਹੀਂ। ਰੱਤੀ ਦਾ ਭਾਵ ਹੈ ੮ ਚੌਲਾਂ ਦੇ ਦਾਣਿਆਂ ਜਿੰਨਾ ਭਾਰ। |
| ਮਾਤੇ ਮਤੰਗ, ਜਰੇ ਜਰ ਸੰਗ, ਅਨੂਪ ਉਤੰਗ, ਸੁਰੰਗ ਸਵਾਰੇ ॥ | ਮੱਤੇ, 'ਜ਼ਰ | ੧. ਮਾਤੇ ਦਾ ਭਾਵ ਹੈ ਮੱਤੇ ਹੋਏ।<br>੨. ਜ਼ਰ ਦਾ ਭਾਵ ਹੈ ਸੋਨਾ। |

# ਸੰਥਿਆ – ਤ੍ਵਪ੍ਰਸਾਦਿ ਸਵੱਯੇ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ |
|---|---|---|
| ਕੋਟ ਤੁਰੰਗ, ਕੁਰੰਗ ਸੇ ਕੂਦਤ, ਪਉਨ ਕੇ ਗਉਨ ਕੋ, ਜਾਤ ਨਿਵਾਰੇ ॥ | | |
| ਭਾਰੀ ਭੁਜਾਨ ਕੇ ਭੂਪ, ਭਲੀ ਬਿਧਿ, ਨਿਆਵਤ ਸੀਸ, ਨ ਜਾਤ ਬਿਚਾਰੇ ॥ | | |
| ਏਤੇ ਭਏ, ਤੁ, ਕਹਾ ਭਏ ਭੂਪਤਿ, ਅੰਤ ਕੌ, ਨਾਂਗੇ ਹੀ ਪਾਂਇ ਪਧਾਰੇ ॥੨॥ | | |
| ਜੀਤ ਫਿਰੈ ਸਭ ਦੇਸ ਦਿਸਾਨ ਕੋ, ਬਾਜਤ ਢੋਲ ਮ੍ਰਿਦੰਗ ਨਗਾਰੇ ॥ | ਦੇਸ਼, ਦਿਸ਼ਾਨ | |
| ਗੁੰਜਤ ਗੂੜ ਗਜਾਨ ਕੇ ਸੁੰਦਰ, ਹਿੰਸਤ ਹੈਂ ਹਯਰਾਜ ਹਜਾਰੇ ॥ | ਹਯਰਾਜ – ਹਇਰਾਜ, ਹਜ਼ਾਰੇ | ੧. ਕਈ ਗੁਟਕਿਆਂ ਵਿਚ ਪਾਠ "ਹਿੰਸਤ ਹੀ" ਵੀ ਹੈ ਪਰ "ਹਿੰਸਤ ਹੈਂ" ਜ਼ਿਆਦਾ ਢੁਕਵਾਂ ਲਗਦਾ ਹੈ।<br>੨. "ਹਯਰਾਜ" ਦਾ ਭਾਵ ਹੈ ਘੋੜੇ। |
| ਭੂਤ ਭਵਿੱਖ ਭਵਾਨ ਕੇ ਭੂਪਤ, ਕਉਨ ਗਨੈ, ਨਹੀਂ ਜਾਤ ਬਿਚਾਰੇ ॥ | | |
| ਸ੍ਰੀ ਪਤਿ ਸ੍ਰੀ ਭਗਵਾਨ ਭਜੇ ਬਿਨੁ, ਅੰਤ ਕਉ, ਅੰਤ ਕੇ ਧਾਮ ਸਿਧਾਰੇ ॥੩॥ | | ਪਹਿਲੇ "ਅੰਤ" ਦਾ ਭਾਵ ਹੈ "ਅਖੀਰ ਵਿਚ" ਤੇ ਇਹ ਕਿਰਿਆ ਵਿਸ਼ੇਸ਼ਣ ਹੈ ਜਦਕਿ ਦੂਜਾ "ਅੰਤ" ਨਾਂਵ ਹੈ ਤੇ ਇਸਦਾ ਭਾਵ ਹੈ "ਮੌਤ"। ਪੰਕਤੀ ਦਾ ਭਾਵ ਹੈ – ਲਖਮੀ ਦੇ ਪਤੀ, ਸ੍ਰੀ ਭਗਵਾਨ ਨੂੰ ਭਜੇ ਬਗੈਰ, (ਇਹ ਸਭ ਜੇਤੂ ਰਾਜੇ) ਅਖੀਰ ਵਿਚ ਮੌਤ ਦੇ ਘਰ ਚਲੇ ਗਏ। |
| ਤੀਰਥ ਨਾਨ, ਦਇਆ ਦਮ ਦਾਨ, ਸੁ ਸੰਜਮ ਨੇਮ ਅਨੇਕ ਬਿਸੇਖੇ ॥ | ਨ੍ਹਾਨ, ਬਿਸ਼ੇਖੇ | ੧. "ਨਾਨ" ਦਾ ਭਾਵ ਹੈ ਨ੍ਹਾਉਣਾ।<br>੨. ਬਿਸੇਖੇ ਤੋਂ ਮੁਰਾਦ ਹੈ "ਵਿਸ਼ੇਸ" ਦੀ। |
| ਬੇਦ ਪੁਰਾਨ, ਕਤੇਬ ਕੁਰਾਨ, ਜ਼ਮੀਨ ਜ਼ਮਾਨ ਸਬਾਨ ਕੇ ਪੇਖੇ ॥ | | |
| ਪਉਨ ਅਹਾਰ, ਜਤੀ ਜਤ ਧਾਰ, ਸਬੈ ਸੁਬਿਚਾਰ, ਹਜਾਰ ਕ ਦੇਖੇ ॥ | ਹਜ਼ਾਰ | "ਸੁਬਿਚਾਰ" ਦਾ ਉਚਾਰਨ "ਸੁ ਬਿਚਾਰ" ਠੀਕ ਨਹੀਂ। "ਸੁਬਿਚਾਰ" ਦਾ ਭਾਵ ਹੈ ਚੰਗੇ ਬਿਚਾਰ ਜਦਕਿ "ਸੁ ਬਿਚਾਰ" ਦਾ ਭਾਵ ਹੈ "ਉਹ ਬਿਚਾਰ"। "ਸੁ" ਇਥੇ ਪੜਨਾਂਵ ਨਹੀਂ ਹੈ, ਸੋ ਇਸਦਾ ਉਚਾਰਨ "ਬਿਚਾਰ" ਦੇ ਨਾਲ ਹੀ ਕਰਨਾ ਜੀ। |
| ਸ੍ਰੀ ਭਗਵਾਨ ਭਜੇ ਬਿਨੁ ਭੂਪਤਿ, ਏਕ ਰਤੀ ਬਿਨੁ, ਏਕ ਨ ਲੇਖੇ ॥੪॥ | | ਰਤੀ (ਭਾਵ ਪਿਆਰ) ਦਾ ਉਚਾਰਨ ਰੱਤੀ ਨਹੀਂ। |
| ਸੁੱਧ ਸਿਪਾਹ, ਦੁਰੰਤ ਦੁਬਾਹ, ਸੁ ਸਾਜਿ ਸਨਾਹ, ਦੁਰਜਾਨ ਦਲੈਂਗੇ ॥ | ਸ਼ੁੱਧ | |

# ਸੰਥਿਆ - ਤ੍ਵਪ੍ਰਸਾਦਿ ਸਵੱਯੇ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ |
|---|---|---|
| ਭਾਰੀ ਗੁਮਾਨ ਭਰੇ ਮਨ ਮੈਂ, ਕਰ ਪਰਬਤ ਪੰਖ ਹਲੇ, ਨ ਹਲੈਂਗੇ ॥ | ਹਲੇਂ | ੧. ਕਈ ਗੁਟਕਿਆਂ ਵਿਚ ਪਾਠ "ਹਲੇਂ" ਹੈ ਜੋ ਕਿ ਠੀਕ ਹੈ।<br>੨. ਭਾਰੀ ਗੁਮਾਨ ਵਾਲੇ ਜੋਧੇ ਕਹਿੰਦੇ ਹਨ ਕਿ ਪਰਬਤ (ਪਹਾੜ) ਭਾਂਵੇਂ ਪੰਖ (ਖੰਭ) ਲਾ ਕੇ ਹਿੱਲ ਜਾਣ, ਅਸੀਂ ਮੈਦਾਨ ਵਿਚੋਂ ਨਹੀਂ ਹਿੱਲ ਸਕਦੇ। |
| ਤੋਰਿ ਅਰੀਨ, ਮਰੋਰਿ ਮਵਾਸਨ, ਮਾਤੇ ਮਤੰਗਨਿ ਮਾਨ ਮਲੈਂਗੇ ॥ | | |
| ਸ੍ਰੀ ਪਤਿ ਸ੍ਰੀ ਭਗਵਾਨ ਕ੍ਰਿਪਾ ਬਿਨੁ, ਤਿਆਗਿ ਜਹਾਨ ਨਿਦਾਨ ਚਲੈਂਗੇ ॥੫॥ | | "ਨਿਦਾਨ" ਦਾ ਉਚਾਰਨ "ਨਿਧਾਨ" ਕਰਨਾ ਯੋਗ ਨਹੀਂ। "ਨਿਦਾਨ" ਦਾ ਅਰਥ ਹੈ "ਓੜਕ" ਅਤੇ "ਨਿਧਾਨ" ਦਾ ਅਰਥ ਹੈ "ਖਜ਼ਾਨਾ"। |
| ਬੀਰ ਅਪਾਰ, ਬਡੇ ਬਰਿਆਰ, ਅਬਿਚਾਰਹਿ ਸਾਰ ਕੀ ਧਾਰ ਭਛੱਯਾ ॥ | ਭਛੱਯਾ = ਭਛੱਈਆ | ਅਬਿਚਾਰਹਿ ਦਾ ਉਚਾਰਨ ਅਬਿਚਾਰਹਿਂ ਨਹੀਂ ਅਤੇ ਇਹ ਕਿਰਿਆਵਾਚੀ ਸ਼ਬਦ ਨਹੀਂ ਹੈ। |
| ਤੋਰਤ ਦੇਸ, ਮਲਿੰਦ ਮਵਾਸਨ, ਮਾਤੇ ਗਜਾਨ ਕੇ ਮਾਨ ਮਲੱਯਾ ॥ | ਮਲੱਯਾ = ਮਲੱਈਆ<br>ਦੇਸ਼, ਗੱਜਾਨ। | |
| ਗਾੜ੍ਹੇ ਗੜ੍ਹਾਨ ਕੇ ਤੋੜਨਹਾਰ, ਸੁ ਬਾਤਨ ਹੀਂ ਚਕ ਚਾਰ ਲਵੱਯਾ ॥ | ਲਵੱਯਾ = ਲਵੱਈਆ<br>ਚੱਕ। | |
| ਸਾਹਿਬੁ ਸ੍ਰੀ, ਸਭ ਕੋ ਸਿਰਨਾਇਕ, ਜਾਚਕ ਅਨੇਕ, ਸੁ ਏਕ ਦਿਵੱਯਾ ॥੬॥ | ਦਿਵੱਯਾ = ਦਿਵੱਈਆ | "ਜਾਚਕ" ਦਾ ਉਚਾਰਨ "ਜਾਂਚਕ" ਕਰਨਾ ਗਲਤ ਹੈ ਕਿਉਂਕਿ "ਜਾਚਕ" ਦਾ ਅਰਥ ਹੈ ਜਾਚਨਾ ਕਰਨਵਾਲਾ ਭਾਵ ਮੰਗਣਵਾਲਾ ਜਦਕਿ "ਜਾਂਚਕ" ਹੁੰਦਾ ਹੈ ਜਾਂਚ (ਪੜਤਾਲ) ਕਰਨਵਾਲਾ। |
| ਦਾਨਵ, ਦੇਵ, ਫਨਿੰਦ, ਨਿਸਾਚਰ, ਭੂਤ ਭਵਿੱਖ ਭਵਾਨ ਜਪੈਂਗੇ ॥ | ਨਿਸ਼ਾਚਰ | ਨਿਸ਼ਾਚਰ - ਨਿਸ਼ਾ (ਰਾਤ) ਨੂੰ ਜਾਗਣ ਵਾਲੇ - ਭੂਤ ਪ੍ਰੇਤ ਆਦਿ। |
| ਜੀਵ ਜਿਤੇ, ਜਲ ਮੈ, ਥਲ ਮੈ, ਪਲ ਹੀ ਪਲ ਮੈ, ਸਭ ਥਾਪ ਥਪੈਂਗੇ ॥ | | |
| ਪੁੰਨ ਪ੍ਰਤਾਪਨ ਬਾਢ ਜੈਤ ਧੁਨਿ, ਪਾਪਨ ਕੇ ਬਹੁ ਪੁੰਜ ਖਪੈਂਗੇ ॥ | | ਪੁੰਨ ਦੇ ਪ੍ਰਤਾਪ ਕਰਕੇ ਜੈਜੈਕਾਰ ਦੀ ਧੁਨੀ ਵਿਚ ਵਾਧਾ ਹੁੰਦਾ ਹੈ ਅਤੇ ਪਾਪਾਂ ਦੇ ਸਮੂਹਾਂ ਦੇ ਸਮੂਹ ਖਤਮ ਹੁੰਦੇ ਹਨ। |
| ਸਾਧ ਸਮੂਹ ਪ੍ਰਸੰਨ ਫਿਰੈ ਜਗ, ਸਤ੍ਰ ਸਭੈ ਅਵਲੋਕਿ ਚਪੈਂਗੇ ॥੭॥ | ਫਿਰੈਂ, ਸ਼ੱਤ੍ਰ | |
| ਮਾਨਵ, ਇੰਦ੍ਰ, ਗਜਿੰਦ੍ਰ, ਨਰਾਧਪ, ਜੌਨ ਤ੍ਰਿਲੋਕ ਕੋ ਰਾਜ ਕਰੈਂਗੇ ॥ | | |

# ਸੰਥਿਆ - ਤ੍ਵਪ੍ਰਸਾਦਿ ਸਵੱਯੇ

| ਗੁਰਬਾਣੀ ਪਾਠ | ਉਚਾਰਨ ਸੇਧ | ਉਚਾਰਨ ਤੇ ਬਿਸ਼ਰਾਮ ਸੇਧ ਬਾਰੇ ਹੋਰ ਜਾਣਕਾਰੀ |
|---|---|---|
| ਕੋਟਿ ਇਸਨਾਨ ਗਜਾਦਿਕ ਦਾਨ, ਅਨੇਕ ਸੁਅੰਬਰ ਸਾਜ ਬਰੈਂਗੇ ॥ | ਇਸ਼ਨਾਨ | "ਗਜਾਦਿਕ" ਦੀ ਸੰਧੀ ਹੈ "ਗੱਜ+ਆਦਿਕ"। |
| ਬ੍ਰਹਮ ਮਹੇਸਰ ਬਿਸਨ ਸਚੀਪਤਿ, ਅੰਤ ਫਸੇ ਜਮ ਫਾਸ ਪਰੈਂਗੇ ॥ | ਮਹੇਸ਼ਰ, ਬਿਸ਼ਨ,<br>ਸ਼ਚੀਪਤਿ, ਫਾਂਸ | ੧. ਮਹੇਸਰ - ਮਹੇਸ਼ - ਸ਼ਿਵ।<br>੨. ਬਿਸਨ - ਬਿਸ਼ਨ ਭਾਵ ਵਿਸ਼ਨੂ।<br>੩. ਇੰਦਰ ਦੀ ਪਤਨੀ ਦਾ ਨਾਮ ਸ਼ਚੀ ਹੈ ਤੇ ਸ਼ਚੀਪਤਿ ਦਾ ਭਾਵ ਹੈ ਸ਼ਚੀ ਦਾ ਪਤੀ - ਇੰਦਰ। |
| ਜੇ ਨਰ ਸ੍ਰੀ ਪਤਿ ਕੇ ਪ੍ਰਸ ਹੈਂ ਪਗ, ਤੇ ਨਰ, ਫੇਰ ਨ ਦੇਹ ਧਰੈਂਗੇ ॥੮॥ | | |
| ਕਹਾ ਭਯੋ, ਜੋ ਦੋਊ ਲੋਚਨ ਮੂੰਦ ਕੈ, ਬੈਠਿ ਰਹਿਓ, ਬਕ ਧਿਆਨ ਲਗਾਇਓ ॥ | ਭਯੋ - ਭਇਓ। | |
| ਨ੍ਹਾਤ ਫਿਰਿਓ ਲੀਏ ਸਾਤ ਸਮੁਦ੍ਰਨਿ, ਲੋਕ ਗਯੋ, ਪਰਲੋਕ ਗਵਾਇਓ ॥ | ਗਯੋ - ਗਇਓ। | |
| ਬਾਸ ਕੀਓ ਬਿਖਿਆਨ ਸੋ ਬੈਠ ਕੈ, ਐਸੇ ਹੀ ਐਸੇ, ਸੁ ਬੈਸ ਬਿਤਾਇਓ ॥ | | ਬਿਖਿਆਨ ਦਾ ਉਚਾਰਨ ਬਖਿਆਨ ਕਰਨਾ ਬਹੁਤ ਅਸ਼ੁਧ ਹੈ। ਬਿਖਿਆਨ ਤੋਂ ਭਾਵ ਹੈ ਬਿਖਿਆਂ ਦਾ ਤੇ ਬਖਿਆਨ ਦਾ ਭਾਵ ਹੈ ਬਖਾਨਣਾ, ਵਿਆਖਿਆ ਕਰਨੀ। |
| ਸਾਚੁ ਕਹੋਂ, ਸੁਨ ਲੇਹੁ ਸਭੈ, ਜਿਨ ਪ੍ਰੇਮ ਕੀਓ, ਤਿਨ ਹੀ ਪ੍ਰਭ ਪਾਇਓ ॥੯॥ | | |
| ਕਾਹੂ ਲੈ ਪਾਹਨ ਪੂਜ ਧਰਯੋ ਸਿਰ, ਕਾਹੂ ਲੈ ਲਿੰਗ ਗਰੇ ਲਟਕਾਇਓ ॥ | ਕਾਹੂੰ, ਕਾਹੂੰ<br>ਧਰਯੋ - ਧਰਿਓ। | |
| ਕਾਹੂ ਲਖਿਓ ਹਰਿ ਅਵਾਚੀ ਦਿਸਾ ਮਹਿ, ਕਾਹੂ ਪਛਾਹ ਕੋ ਸੀਸੁ ਨਿਵਾਇਓ ॥ | ਦਿਸ਼ਾ, ਪੱਛਾਹ | ਪਛਾਹ - ਪੱਛਮ - ਇਥੇ ਮੁਸਲਮਾਨਾਂ ਤੇ ਕਟਾਖਯ ਹੈ ਜੋ ਕਿ ਪੱਛਮ ਵੱਲ (ਕਾਅਬੇ ਵੱਲ) ਮੂੰਹ ਕਰਕੇ ਨਿਮਾਜ਼ ਪੜਦੇ ਹਨ। |
| ਕੋਊ ਬੁਤਾਨ ਕੋ ਪੂਜਤ ਹੈ ਪਸੁ, ਕੋਊ ਮ੍ਰਿਤਾਨ ਕੋ ਪੂਜਨ ਧਾਇਓ ॥ | ਪਸ਼ੁ | "ਮ੍ਰਿਤਾਨ" ਦਾ ਉਚਾਰਨ "ਮਿਤ੍ਰਾਨ" ਕਰਨਾ ਬਹੁਤ ਅਸ਼ੁਧ ਹੈ। "ਮ੍ਰਿਤਾਨ" ਦਾ ਭਾਵ ਹੈ "ਮਿਰਤਕ" ਤੇ "ਮਿਤ੍ਰਾਨ" ਦਾ ਭਾਵ ਹੈ "ਮਿਤ੍ਰ"। |
| ਕੂਰ ਕ੍ਰਿਆ ਉਰਝਿਓ ਸਭ ਹੀ ਜਗ, ਸ੍ਰੀ ਭਗਵਾਨ ਕੋ ਭੇਦੁ ਨ ਪਾਇਓ ॥੧੦॥ | | |